# ਬੁੱਧ ਦੇ ਅੰਤਲੇ ਕੁੱਝ ਦਿਨ

ਹਰਪਾਲ ਸਿੰਘ ਪੰਨੂ
ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਅੱਜ ਤੋਂ ਦੋ ਹਜ਼ਾਰ ਚਾਰ ਸੌ ਅਠੱਤਰ ਸਾਲ ਪਹਿਲਾਂ, 480 ਪੂਰਬ ਈਸਵੀ ਸਨ ਵਿਚ ਵੈਸ਼ਾਲੀ ਨਗਰ ਖੁਸ਼ਹਾਲ ਲੋਕਾਂ ਦੀਆਂ ਰੌਣਕਾਂ ਨਾਲ ਘੁੱਗ ਵਸਦਾ ਸ਼ਹਿਰ ਸੀ। ਲਿੱਛਵੀ ਵੰਸ਼ ਦੇ ਛੇ ਰਾਜਿਆਂ ਨੇ ਆਪਣੇ ਆਪਣੇ ਰਾਜਾਂ ਨੂੰ ਮਿਲਾ ਕੇ ਇਕ ਸਾਂਝੀ ਗਣਤੰਤਰ ਸਥਾਪਤ ਕੀਤੀ ਜਿਸਨੂੰ ਲਿੱਛਵੀ ਗਣਰਾਜ ਕਹਿੰਦੇ ਸਨ। ਇਸ ਗਣਰਾਜ ਦੀ ਰਾਜਧਾਨੀ ਵੈਸ਼ਾਲੀ ਸੀ। ਇਸ ਗਣਰਾਜ ਦੇ ਮੁੱਖੀ ਨੂੰ ਲਿੱਛਵੀ ਰਾਜ-ਪ੍ਰਮੁੱਖ ਕਿਹਾ ਜਾਂਦਾ ਸੀ। ਇਹ ਰਾਜ-ਪ੍ਰਮੁੱਖ ਸ਼ਕਤੀਸ਼ਾਲੀ ਮਹਾਰਾਜਾ ਬਣ ਗਿਆ।

ਸ਼ੱਕ ਵੰਸ਼ ਦਾ ਯੁਵਰਾਜ ਗੌਤਮ ਜਿਹੜਾ ਸੁੰਨਸਾਨ ਰਾਤ ਵਿਚ ਜੁਆਨ ਉਮਰੇ ਕਪਿਲਵਸਤੂ ਦੇ ਮਹਿਲ ਛੱਡ ਕੇ ਮੰਗਤਾ ਹੋ ਗਿਆ ਸੀ, ਇਨ੍ਹੀਂ ਦਿਨੀਂ ਰਾਜਗ੍ਰਹਿ ਨਾਂ ਦੇ ਸ਼ਹਿਰ ਵਿਚ ਟਿਕਿਆ ਹੋਇਆ ਸੀ। ਲੋਕ ਉਸ ਨੂੰ ਸ਼ੱਕਮੁਨੀ, ਮਹਾਮੁਨੀ, ਤਥਾਗਤ, ਮਹਾਤਮਾਂ, ਮਹਾਂ-ਸ਼ਰੱਮਣ ਅਤੇ ਬੁੱਧ ਆਦਿਕ ਨਾਵਾਂ ਨਾਲ ਸੰਬੋਧਨ ਕਰਦੇ । ਉਸਨੂੰ ਪਤਾ ਸੀ ਕਿ ਹੁਣ ਸੰਸਾਰ ਤੋਂ ਵਿਦਾ ਹੋਣ ਦਾ ਸਮਾਂ ਆ ਗਿਆ ਹੈ। ਉਹ ਰਾਜਗ੍ਰਹਿ ਦੀ ਥਾਂ ਕੁਸ਼ੀਨਗਰ ਜਾ ਕੇ ਸਰੀਰ ਤਿਆਗਣ ਦਾ ਇਛੁੱਕ ਸੀ ਜਿਸ ਸ਼ਹਿਰ ਨੂੰ ਉਹ ਪਿਆਰ ਨਾਲ ਕੁਸ਼ੀਨਾਰ ਕਿਹਾ ਕਰਦਾ ਸੀ। ਉਸਨੇ ਆਨੰਦ ਨੂੰ ਬੁਲਾਇਆ ਤੇ ਕਿਹਾ- "ਕੁਸ਼ੀਨਾਰ ਜਾਣਾ ਹੈ ਆਨੰਦ। ਵੈਸ਼ਾਲੀ ਦੇ ਰਸਤੇ ਹੋਕੇ ਚੱਲਾਂਗੇ।" ਉਹ ਤੁਰੇ ਤੇ ਵੈਸ਼ਾਲੀ ਨਗਰ ਅੱਪੜ ਗਏ। ਬੁੱਧ ਕਮਜ਼ੋਰ ਹੋ ਗਿਆ ਸੀ। ਉਸ ਦੀ ਉਮਰ ਅੱਸੀ ਸਾਲ ਦੀ ਹੋ ਗਈ ਸੀ। ਆਨੰਦ ਨੇ ਕੁੱਝ ਦਿਨ ਵੈਸ਼ਾਲੀ ਵਿਖੇ ਆਰਾਮ ਕਰਨ ਦੀ ਸਲਾਹ ਦਿੱਤੀ ਤਾਂ ਉਹ ਮੰਨ ਗਿਆ।

ਸਾਵੱਥੀ ਸ਼ਹਿਰ ਦੀ ਸੁੰਦਰੀ, ਨਰਤਕੀ ਤੇ ਗਾਇਕਾ ਆਮਰਪਾਲੀ ਵੀ ਵੈਸ਼ਾਲੀ ਵਿਚ ਰਹਿ ਰਹੀ ਸੀ। ਇਥੇ ਉਸਦਾ ਬਹੁਤ ਵੱਡਾ ਬਾਗ ਸੀ ਜਿਸ ਵਿਚ ਆਲੀਸ਼ਾਨ ਕੋਠੀ ਸੀ ਤੇ ਕੋਠੀ ਵਿਚ ਬਹੁਤ ਸਾਰਾ ਧਨ। ਇਸ ਨਰਤਕੀ ਨੂੰ ਸੱਦਾ ਦੇਣ ਦੀ ਸਮਰੱਥਾ ਕੇਵਲ ਰਾਜਿਆਂ ਪਾਸ ਰਹਿ ਗਈ ਸੀ। ਲੋਕ ਉਸ ਦੇ ਨਾਚ ਅਤੇ ਗਾਉਣ ਨੂੰ ਪਸੰਦ ਕਰਦੇ ਪਰ ਇਹ ਕਿੱਤਾ ਸਤਿਕਾਰਯੋਗ ਥੋੜ੍ਹਾ ਸੀ, ਇਸ ਲਈ ਦੂਰ ਹੀ ਰਹਿੰਦੇ। ਉਹ ਬੁੱਧ ਪਾਸ ਆਈ। ਮੱਥਾ ਟੇਕਿਆ ਅਤੇ ਬੇਨਤੀ ਕੀਤੀ ਕਿ ਬੁੱਧ ਆਪਣੇ ਭਿੱਖੂਆਂ ਸਮੇਤ ਉਸਦੀ ਕੋਠੀ ਆ ਕੇ ਲੰਗਰ ਛਕੇ। ਇਸ ਮਹਾਂਸ਼ਰੱਮਣ ਨੇ ਉਸ ਦੀ ਬੇਨਤੀ ਪ੍ਰਵਾਣ ਕੀਤੀ ਤਾਂ ਉਹ ਪ੍ਰਸੰਨਤਾ ਨਾਲ ਵਾਪਸ ਚਲੀ ਗਈ।

ਇਹ ਖ਼ਬਰ ਲਿੱਛਵੀ ਸਮਰਾਟ ਨੂੰ ਮਿਲੀ ਤਾਂ ਉਹ ਨਾਖੁਸ਼ ਹੋਇਆ। ਉਹ ਕੁੜੀ, ਧਨ ਦੇ ਕੇ ਜਿਸ ਨੂੰ ਕੋਈ ਵੀ ਬੁਲਾ ਸਕਦਾ ਹੈ, ਸਿਧਾਰਥ ਮੁਨੀ ਉਸਦੇ ਘਰ ਜਾਏਗਾ? ਸਾਧ ਸੰਤ ਉਸ ਪਾਸਿਓਂ ਦੀ ਨਹੀਂ ਲੰਘਦੇ। ਰਾਜੇ ਤੇ ਰਾਜਕੁਮਾਰ ਉਧਰ ਨਹੀਂ ਜਾਂਦੇ-ਦਿਲ ਕਰੇ ਤਾਂ ਉਸ ਨੂੰ ਆਪਣੇ ਪਾਸ ਸੱਦ ਲੈਂਦੇ ਹਨ। ਪਰ ਇਹ ਸਾਧੂ ਜਿਹੜਾ ਯੁਵਰਾਜ ਵੀ ਹੈ, ਅਮਰਪਾਲੀ ਦੀ ਕੋਠੀ ਜਾਏਗਾ? ਲਿੱਛਵੀ ਨੂੰ ਦੁੱਖ ਹੋਇਆ। ਉਸਨੇ ਫੈਸਲਾ ਕੀਤਾ ਕਿ ਉਹ ਬੁੱਧ ਨੂੰ ਉਥੇ ਨਹੀਂ ਜਾਣ ਦਏਗਾ। ਉਸ ਪਾਸ ਇਹ ਕਹਿਣ ਦੀ ਹਿੰਮਤ ਨਹੀਂ ਸੀ ਕਿ ਸਿੱਧਾ ਜਾ ਕੇ ਮਨਾਹੀ ਕਰ ਦਏ। ਪਰ ਉਹ ਰੋਕੇਗਾ। ਉਹ ਬੁੱਧ ਪਾਸ ਗਿਆ। ਚਰਨੀ ਹੱਥ ਲਾਏ। ਬੁੱਧ ਨੇ ਬੈਠਣ ਦਾ ਇਸ਼ਾਰਾ ਕੀਤਾ ਤਾਂ ਉਹ ਧਰਤੀ ਉਤੇ ਬੈਠ ਗਿਆ। ਥੋੜ੍ਹੀ ਦੇਰ ਬਾਦ ਕਹਿਣ ਲੱਗਾ-"ਹੇ ਸਾਕਯਮੁਨੀ, ਮੇਰੀ ਇੱਛਾ ਹੈ ਆਪ ਨੂੰ ਪ੍ਰਸ਼ਾਦ ਛਕਾਵਾਂ, ਸੰਘ ਸਮੇਤ। ਕੀ ਮਨਜ਼ੂਰ ਕਰੋਗੇ? " ਬੁੱਧ ਨੇ ਹਾਂ ਵਿਚ ਸਿਰ ਹਿਲਾਇਆ। ਬੁੱਧ ਨੇ ਪੁੱਛਿਆ, "-ਕਿਸ ਦਿਨ? " ਲਿਛਵੀ ਨੇ ਉਹੀ ਦਿਨ ਕਿਹਾ ਜਿਹੜਾ ਆਮਰਪਾਲੀ ਲਈ ਨਿਸ਼ਚਿਤ ਹੋਇਆ ਸੀ।

ਬੁੱਧ ਨੇ ਕਿਹਾ-ਮਿੱਤਰ ਇਸ ਦਿਨ ਅੰਬਾਪਾਲੀ ਦੀ ਕੋਠੀ ਜਾਵਾਂਗਾ। ਕੋਈ ਹੋਰ ਦਿਨ ਦੱਸੋ।

ਲਿਛਵੀ ਨੇ ਕਿਹਾ- ਇਹੋ ਦਿਨ ਪਵਿੱਤਰ ਹੈ। ਇਸੇ ਦਿਨ ਜਾਣਾ ਪਵੇਗਾ ਸੁਆਮੀ। ਮੇਰੀ ਦੇਰ ਦੀ ਮਨੋਕਾਮਨਾ ਹੈ।

ਬੁੱਧ ਨੇ ਕਿਹਾ-ਪਰ ਅੰਬਾਪਾਲੀ ਨੂੰ ਹਾਂ ਕਰ ਦਿੱਤੀ ਹੈ। ਉਥੇ ਜਾਣਾ ਹੋਵੇਗਾ। ਲਿਛਵੀ ਨੇ ਕਿਹਾ-ਤਾਂ ਅੱਜ ਆਮਰਪਾਲੀ ਮਹੱਤਵਪੂਰਨ ਹੈ ਹੇ ਮਹਾਤਮਾ? ਅਸੀਂ ਸਭ ਉਸ ਤੋਂ ਛੋਟੇ ਰਹਿ ਗਏ ਹਾਂ? ਬੁੱਧ ਨੇ ਕਿਹਾ-ਅੰਬਾਪਾਲੀ ਵੱਡੀ ਨਹੀਂ ਹੈ। ਤੂੰ ਅਤੇ ਮੈਂ ਵੱਡੇ ਨਹੀਂ ਹਾਂ। ਧਰਮ ਵੱਡਾ ਹੈ। ਇਕਰਾਰ ਧਰਮ ਦੀ ਜੜ੍ਹ ਹੈ। ਮੈਂ ਉਥੇ ਇਕਰਾਰ ਅਨੁਸਾਰ ਜਾਵਾਂਗਾ। ਤੂੰ ਮੇਰੇ ਨਾਲ ਚੱਲੀਂ। ਸੰਘ ਚੱਲੇਗਾ।

ਬੁੱਧ ਨੇ ਆਨੰਦ ਵੱਲ ਨਿਗਾਹ ਮੋੜੀ। ਆਨੰਦ ਨੇ ਕਿਹਾ-ਸੁਆਮੀ ਹੋਰ ਦੱਸਣਾ ਹੈ ਕੁੱਝ ਸਾਨੂੰ?

ਬੁੱਧ ਨੇ ਕਿਹਾ-ਆਨੰਦ, ਸਾਰੀ ਉਮਰ ਜੋ ਵੀ ਦੱਸਿਆ, ਇੱਕ ਨੂੰ ਜਾਂ ਅਨੇਕ ਨੂੰ ਆਪਣੇ ਦੋਵੇਂ ਹੱਥ ਫੈਲਾਅ ਕੇ ਦੱਸਿਆ। ਇਸ ਸਾਧ ਨੇ ਕਦੀ ਮੁੱਠੀ ਬੰਦ ਨਹੀਂ ਕੀਤੀ। ਜੋ ਮਿਲਿਆ ਉਹ ਵੰਡਿਆ। ਕੋਈ ਭੇਦ ਨਹੀਂ ਹੈ।

ਆਨੰਦ ਨੇ ਕਿਹਾ-ਤੁਹਾਡੇ ਬਗੈਰ ਕੀ ਕਰਾਂਗੇ ਸੁਆਮੀ ਜੀ? ਬੁੱਧ ਨੇ ਕਿਹਾ- ਉਨ੍ਹਾਂ ਮਿਸ਼ਰਿਤ ਕਣਾ ਦਾ ਮੇਰਾ ਸਰੀਰ ਹੈ ਜਿਹੜਿਆਂ ਦਾ ਤੁਹਾਡਾ। ਇਹ ਵਿਸ਼ੇਸ਼ ਨਹੀਂ ਹੈ। ਇਹ ਕਣ ਅਵੱਸ਼ ਖੰਡਿਤ ਹੋਣਗੇ। ਹੌਸਲਾ ਨਹੀਂ ਹਾਰਨਾ।

ਆਨੰਦ ਨੇ ਪੁੱਛਿਆ-ਹੇ ਸ਼ੱਕਯ ਮੁਨੀ, ਤੁਹਾਡੇ ਪਿਛੋਂ ਕੌਣ ਅਗਵਾਈ ਕਰੇਗਾ? ਬੁੱਧ ਨੇ ਕਿਹਾ-ਧਰਮ। ਧਰਮ ਤੁਹਾਡਾ ਰਥਵਾਨ ਬਣੇ। ਆਪਣੇ ਅੰਧਕਾਰਮਈ ਰਾਹਾਂ ਵਿਚ ਆਪਣੇ ਦੀਪਕ ਆਪ ਬਣਨਾ। ਆਪਣੇ ਨੱਕ ਵਿਚ ਨੱਥ ਅਵੱਸ਼ ਪਾਉਣੀ ਪਰ ਰੱਸੀ ਆਪਣੇ ਹੱਥ ਪਕੜ ਕੇ ਰੱਖਣੀ। ਘੋੜੇ ਦਾ ਲਗਾਮ, ਕਿਸ਼ਤੀ ਦਾ ਚੱਪੂ ਆਪ ਫੜਨਾ। ਕਦੀ ਲੱਗੇ ਕਿ ਤੁਸੀਂ ਨਿਰਬਲ ਹੋ, ਕਦੀ ਕਿਸੇ ਦੀ ਸ਼ਰਣ ਵਿਚ ਜਾਣ ਦਾ ਮਨ ਕਰੇ ਤਾਂ ਸ਼ਰਣ ਵਿਚ ਤਾਂ ਜਾਣਾ ਪਰ ਆਪਣੇ ਸ਼ਰਣਦਾਤੇ ਆਪ ਬਣਨਾ। ਮੇਰੀਆਂ ਗੱਲਾਂ ਇਸ ਕਰਕੇ ਨਾ ਕਰਕੇ ਮੰਨੀ ਜਾਣਾ ਕਿ ਕਥਨ ਕਰਨ ਵਾਲਾ ਮਨੁੱਖ ਇਕ ਸਤਿਕਾਰਯੋਗ ਭਿੱਖੂ ਸੀ। ਇਨ੍ਹਾਂ ਨੂੰਅਜਮਾਉਣਾ ਜੇ ਸਹੀ ਲੱਗਣ ਤਾਂ ਮਨਣਾ ਨਹੀਂ ਉਸੀ ਤਰ੍ਹਾਂ ਤਿਆਗ ਦੇਣਾ ਜਿਵੇਂ ਪਤਝੜ ਦੀ ਰੁੱਤ ਵਿਚ ਰੁੱਖ ਲੱਖਾ ਪੱਤੇ ਕੇਰ ਦਿੰਦੇ ਹਨ, ਬਿਨਾਂ ਇੱਕ ਹੰਝੂ ਵਹਾਏ।

ਉਹ ਰੁਕਿਆ। ਫਿਰ ਕਹਿਣ ਲੱਗਾ-ਜਿਹੜੇ ਭਿੱਖੂ ਮੇਰੇ ਨਾਲ ਰਹੇ ਉਨ੍ਹਾਂ ਨੂੰਵਰ ਵੀ ਦੇਣਾ ਹੈ ਸਰਾਪ ਵੀ। ਵਰ ਇਹ ਕਿ ਮੇਰੇ ਸਾਥੀ ਭਿੱਖੂ ਜੋ ਕਰਨ ਜੋ ਕਹਿਣ ਉਸ ਦੀ ਸੰਘ ਨੁਕਤਾਚੀਨੀ ਨਾ ਕਰੇ। ਇਹ ਉਨ੍ਹਾਂ ਨੂੰ ਵਰ ਹੈ। ਪਰ ਜੋ ਉਹ ਕਹਿਣ ਜਾਂ ਜੋ ਉਹ ਕਰਨ ਉਹ ਮੰਨਣਯੋਗ ਜਾਂ ਕਰਨਯੋਗ ਨਹੀਂ ਹੋਵੇਗਾ। ਕਰਨਾ ਉਹ ਹੈ ਜੋ ਸੰਘ (ਸੰਗਤ) ਕਹੇ। ਸੰਘ ਦੇ ਫੈਸਲੇ ਸਰਬੋਤਮ ਹੋਣਗੇ।

ਹੌਲੀ ਹੌਲੀ ਉਹ ਧਰਤੀ ਤੋਂ ਜਾਣ ਲੱਗਾ। ਉਸਨੇ ਧਰਮ ਦੀਆਂ ਸਭ ਸਮਾਧੀਆਂ ਪਾਰ ਕੀਤੀਆਂ ਤੇ ਫਿਰ ਸਦਾ ਲਈ ਅੱਖਾਂ ਮੁੰਦ ਲਈਆਂ। ਆਨੰਦ ਨੇ ਕਿਹਾ-ਹੇ ਸ਼ਰੱਮਣੋ, ਹੇ ਭਿਖੂਓ, ਹੇ ਉਪਾਸਕੋ, ਸਾਡਾ ਪਿਆਰਾ ਸਾਡੇ ਪਾਸੋਂ ਚਲਾ ਗਿਆ ਹੈ। ਭਿੱਖੂ ਵਿਰਲਾਪ ਕਰਨ ਲਗੇ ਤਾਂ ਵਡੇਰਿਆਂ ਨੇ ਦਿਲਾਸੇ ਦਿਤੇ। ਪਾਵਾ ਅਤੇ ਕੁਸ਼ੀਨਗਰ ਦਾ ਰਾਜਾ ਮੱਲਸ ਫੁੱਲਾਂ ਦੇ ਹਾਰ, ਸੁੰਦਰ ਵਸਤਰ ਅਤੇ ਸੁਗੰਧੀਆਂ ਲੈ ਕੇ ਮਹਾਂਯੋਗੀ ਨੂੰਸ਼ਰਧਾਂਜਲੀ ਦੇਣ ਲਈ ਆਇਆ। ਜਿਵੇਂ ਜਿਵੇਂ ਖਬਰਾਂ ਪੁਜਦੀਆਂ ਗਈਆਂ ਲੋਕ ਦਰਸ਼ਨਾਂ ਲਈ ਕਤਾਰਾਂ ਬੰਨ੍ਹ ਬੰਨ੍ਹ ਆਉਂਦੇ ਗਏ। ਉਸ ਦੀ ਮਿਰਤਕ ਦੇਹ ਸੱਤ ਦਿਨ ਦਰਸ਼ਨ ਵਾਸਤੇ ਸੰਭਾਲੀ ਗਈ। ਆਮਰਪਾਲੀ ਨੇ ਆਪਣੇ ਸੰਗੀਤ ਮੰਡਲ ਸਮੇਤ ਆ ਕੇ ਮੱਥਾ ਟੇਕਿਆ ਅਤੇ ਨਜ਼ਦੀਕ ਬੈਠ ਕੇ ਗਾਉਣ ਲੱਗ ਪਈ। ਉਸਦਾ ਜਥਾ ਸਾਰਾ ਹਫਤਾ ਉਥੇ ਰਿਹਾ ਤੇ ਉਹ ਗਾਉਂਦੀ ਰਹੀ।

ਜਦੋਂ ਅਰਥੀ ਸ਼ਮਸ਼ਾਨਘਾਟ ਵੱਲ ਲੈ ਕੇ ਤੁਰੇ ਤਾਂ ਆਮਰਪਾਲੀ ਕਾਫਲੇ ਦੇ ਅੱਗੇ ਹੋ ਗਈ। ਉਸਦੀ ਸੰਗੀਤ ਮੰਡਲੀ ਉਸ ਦੇ ਨਾਲ ਸੀ। ਉਹ ਸ਼ਮਸ਼ਾਨਘਾਟ ਤੱਕ ਨੱਚਦੀ ਗਈ। ਉਸਦਾ ਜਥਾ ਗਾਉਂਦਾ ਗਿਆ।

ਅਸਥੀਆਂ ਲੈਣ ਮਗਧ ਦਾ ਰਾਜਾ ਅਜਾਤਸ਼ੱਤਰੂ ਆਇਆ। ਵੈਸ਼ਾਲੀ ਗਣਤੰਤਰ ਦੇ ਛੇ ਦੇ ਛੇ ਰਾਜੇ ਆਏ ਤੇ ਅਸਥੀਆਂ ਦੀ ਮੰਗ ਕੀਤੀ। ਕਪਿਲਵਸਤੂ ਦੇ ਸ਼ਾਕਯ ਆਏ, ਅੱਲਕਲਪ ਦਾ ਬਯੂਲੀ, ਰਾਮਗਾਮ ਦਾ ਕੋਲਿਯਸ, ਪਾਵਾ ਦਾ ਰਾਜਾ ਮੱਲਸ ਤੇ ਪਿੱਪਲੀਵਣ ਦਾ ਮੋਰਯਾ ਆਇਆ। ਬਰਾਬਰ ਹਿੱਸਿਆ ਵਿਚ ਅਸਥੀਆਂ ਵੰਡ ਦਿੱਤੀਆਂ। ਸਾਰਿਆ ਨੇ ਆਪੋ ਆਪਣੀਆਂ ਰਾਜਧਾਨੀਆਂ ਵਿਚ ਅਸਥੀਆਂ ਨੂੰਸ਼ਾਹੀ ਸਨਮਾਨ ਦੇ ਕੇ ਬੋਧ-ਸਤੂਪ ਉਸਾਰੇ।

ਬੁੱਧ ਦੇ ਦੇਹਾਂਤ ਉਪਰੰਤ ਆਮਰਪਾਲੀ ਕਿਸੇ ਰਾਜਮਹਿਲ ਵਿਚ ਗਾਉਣ ਨਹੀਂ ਗਈ। ਉਹ ਬੁੱਧ ਦੀ ਉਸਤਤਿ ਗਾਉਂਦੀ, ਬੋਧਮੰਤਰ ਗਾਉਂਦੀ। ਭਿੱਖੂ, ਗ੍ਰਿਹਿਸਥੀ, ਮਰਦ ਔਰਤਾਂ ਸਭ ਉਸਨੂੰਸੁਣਨ ਆਉਂਦੇ। ਵੈਸ਼ਾਲੀ ਦੀ ਇਕ ਨਰਤਕੀ ਦੀ ਬਦਨਾਮ ਕੋਠੀ ਸਰੇਸ਼ਠ ਬੋਧ-ਆਸ਼ਰਮ ਬਣ ਗਿਆ। ਉਹ ਕਿਹਾ ਕਰਦੀ, "ਰਾਜਕੁਮਾਰ, ਧਨੀ ਸੇਠ, ਰਾਜੇ ਮਹਾਰਾਜੇ ਮੈਨੂੰਸਦਦੇ, ਬੜਾ ਧਨ ਦਿੰਦੇ। ਸਤਿਕਾਰ ਕਰਦੇ। ਪਰ ਚੰਗੇ ਨਾ ਲਗਦੇ। ਕਿਹੋ ਜਿਹਾ ਸੀ ਸਾਡਾ ਇਹ ਭਿਖਮੰਗਾ ਕਿ ਅਸੀਂ ਸਾਰਾ ਕੁਝ ਉਸਦੇ ਕਦਮਾਂ ਵਿਚ ਅਰਪਣ ਕਰਨ ਲੱਗਿਆ ਸੋਚਦੇ ਕਿ ਉਹ ਪ੍ਰਵਾਨ ਕਰੇਗਾ ਵੀ ਕਿ ਨਹੀਂ। ਮਹਿਲ ਤਿਆਗ ਕੇ ਹੱਥ ਠੂਠਾ ਫੜਿਆ ਤੇ ਕਹਿਣ ਲੱਗਾ- ਮੈਂ ਭਿਖਾਰੀ ਹਾਂ। ਪਰ ਮੰਗਤਾ ਬਣ ਨਾਂ ਸਕਿਆ ਉਹ। ਸਾਡੇ ਦਿੱਲ ਉਸ ਦੀਆਂ ਰਾਜਧਾਨੀਆਂ ਬਣੇ। ਇਕ ਕਪਿਲਵਸਤੂ ਛੱਡ ਕੇ ਉਹਨੇ ਲੱਖਾਂ ਦਿਲਾਂ ਵਿਚ ਆਪਣੇ ਮਹਿਲ ਉਸਾਰੇ ਤੇ ਰਾਜ ਕਰਨ ਲੱਗਾ। ਚਲਾਕ ਨਿਕਲਿਆ ਗੌਤਮ। ਬੁੱਧਮ ਸਰਣਮ ਗੱਛਾਮਿ।"